

ੴ ਸਤਿਗੁਰ ਪ੍ਰਸਾਦਿ॥

ਟ੍ਰੈਕਟ ਨੰ: **81**



# ਛੋਟੀ ਜਿਹੀ ਗੱਲ

ਪ੍ਰਕਾਸ਼ਕ

**ਗੁਰਮਤਿ ਪ੍ਰਚਾਰ ਸਭਾ**

ਪਟਿਆਲਾ

| ਜੂਨ<br>੧੯੯੬ | ਸੰਮਤ ਖਾਲਸਾ<br>੨੯੯ | ਦੂਜੀ ਵਾਰ ਵਾਧੇ ਸਹਿਤ<br>੨੫000 |
|---|---|---|

ਆਪ ਪੜ੍ਹ ਕੇ ਹੋਰਨਾਂ ਨੂੰ ਪੜ੍ਹਾਓ ਜੀ।

# ਛੋਟੀ ਜਿਹੀ ਗੱਲ

ਛੋਟੀ ਜਿਹੀ ਗੱਲ ਸ਼ੁਰੂ ਕਰਨ ਤੋਂ ਪਹਿਲਾਂ ਆਓ ਅੱਜ ਅਸੀਂ ਆਪੋ ਆਪਣੀ ਥਾਂ ਵੀਚਾਰੀਏ, ਨਜ਼ਰ ਮਾਰੀਏ ਕਿ ਜਿਸ ਛੋਟੇ ਜਾਂ ਵੱਡੇ ਸ਼ਹਿਰ ਵਿਚ ਅਸੀਂ ਰਹਿੰਦੇ ਹਾਂ, ਉਥੇ ਕਿਤਨੇ ਕੁ ਗੁਰਦੁਆਰੇ ਹਨ ਜਿਥੇ ਕੀਰਤਨ-ਕਥਾ ਜਾਂ ਗੁਰਬਾਣੀ ਦਾ ਪਾਠ ਰੋਜ਼ ਹੁੰਦਾ ਹੈ?

ਜੇ ਕੋਈ ਇਤਿਹਾਸਕ ਅਸਥਾਨ ਹੈ ਜਾਂ ਇਤਿਹਾਸਕ ਅਸਥਾਨ ਜਿੰਨੀ ਮਹਾਨਤਾ ਵਾਲਾ ਅਸਥਾਨ ਹੈ ਤਾਂ ਉਥੇ ਰੋਜ਼ ਸਵੇਰੇ-ਸ਼ਾਮ ਕਈ ਕਈ ਘੰਟੇ ਕੀਰਤਨ-ਕਥਾ-ਵੀਚਾਰਾਂ ਗੁਰਮਤਿ ਸਬੰਧੀ ਹੁੰਦੀਆਂ ਹਨ ਅਤੇ ਮੁਦਤਾਂ ਤੋਂ ਹੁੰਦੀਆਂ ਚਲੀਆਂ ਆ ਰਹੀਆਂ ਹਨ।

ਮਸਿਆ, ਸੰਗਰਾਂਦ, ਪੂਰਨਮਾਸ਼ੀ ਅਤੇ ਪੰਚਮੀ ਆਦਿ ਦਿਨਾਂ ਉਤੇ ਤਾਂ ਬੇਅੰਤ ਸੰਗਤਾਂ ਹਰ ਮਹੀਨੇ ਹਜ਼ਾਰਾਂ-ਲੱਖਾਂ ਦੀ ਗਿਣਤੀ ਵਿਚ ਇਕਠੀਆਂ ਹੁੰਦੀਆਂ ਹਨ ਅਤੇ ਥੁਹੜਾ-ਬਹੁਤ ਗੁਰਬਾਣੀ ਦਾ ਕੀਰਤਨ-ਕਥਾ ਜਾਂ ਵੀਚਾਰ ਸੁਣਦੀਆਂ ਹੀ ਹਨ।

ਹਰ ਛੋਟੇ ਵਡੇ ਸ਼ਹਿਰ ਵਿਚ ਕਈ-ਕਈ ਸੁਖਮਨੀ ਸੇਵਾ ਸੁਸਾਇਟੀਆਂ ਅਤੇ ਕਈ ਹੋਰ ਧਾਰਮਕ ਜਥੇਬੰਦੀਆਂ ਵੀ ਹਨ ਜੋ ਹਰ ਹਫਤੇ ਵਖ ਵਖ ਥਾਵਾਂ ਤੇ ਪਾਠ-ਕੀਰਤਨ-ਕਥਾ ਅਤੇ ਕਦੀ ਕਦੀ ਹਜ਼ਾਰਾਂ ਲਖਾਂ ਰੁਪਏ ਖਰਚ ਕੇ ਕੀਰਤਨ ਦਰਬਾਰ ਆਦਿ ਵਡੀ ਪਧਰ ਤੇ ਕਰਦੀਆਂ-ਕਰਾਉਂਦੀਆਂ ਰਹਿੰਦੀਆਂ ਹਨ।

ਗੁਰਦੁਆਰਿਆਂ ਦੇ ਪ੍ਰਬੰਧਕ ਵੀ ਗੁਰਪੁਰਬਾਂ ਉਤੇ ਉਚੇਚੇ

ਦੀਵਾਨ ਸਜਾਉਂਦੇ ਹਨ ਜਿਨ੍ਹਾਂ ਵਿਚ ਗੁਰਬਾਣੀ, ਗੁਰਇਤਿਹਾਸ, ਸਿਖ ਇਤਿਹਾਸ ਦੀ ਜਾਣਕਾਰੀ ਚੰਗੀ ਤਰ੍ਹਾਂ ਦੇਣ-ਦਿਵਾਉਣ ਦਾ ਉਪਰਾਲਾ ਕੀਤੀ ਜਾਂਦਾ ਹੈ।

ਖਾਲਸਾ ਸਕੂਲ-ਕਾਲਜ ਵੀ ਤਕਰੀਬਨ ਸਭ ਥਾਵਾਂ ਤੇ ਹਨ ਜਿਥੋਂ ਵੀ ਕੁਝ ਨ ਕੁਝ ਵਿਦਿਆਰਥੀਆਂ ਨੂੰ ਆਪਣੇ ਸਿਖ ਧਰਮ ਦੀ ਮੁਢਲੀ ਜਾਣਕਾਰੀ ਮਿਲਣ ਦੀ ਸੰਭਾਵਣਾ ਹੋ ਸਕਦੀ ਹੈ।

ਇੰਨਾ ਕੁਝ ਅਤੇ ਇਸ ਤੋਂ ਇਲਾਵਾ ਵੀ ਧਰਮ ਪ੍ਰਚਾਰ ਬਾਰੇ ਕੁਝ ਨ ਕੁਝ ਸਭ ਥਾਵਾਂ ਤੇ ਘਟ-ਵਧ ਹੁੰਦਾ ਹੀ ਰਹਿੰਦਾ ਹੈ। ਇਨ੍ਹਾਂ ਧਰਮ ਪ੍ਰਚਾਰ ਦੇ ਸਾਧਨਾਂ ਰਾਹੀਂ ਜੋ ਅਸਰ ਸਾਡੇ ਵੀਰਾਂ ਭੈਣਾਂ ਅਤੇ ਨੌਜਵਾਨ ਪੀੜ੍ਹੀ ਉਪਰ ਪੈ ਰਿਹਾ ਹੈ ਉਸ ਨੂੰ ਜ਼ਰਾ ਨਿਰਪੱਖ ਹੋ ਕੇ ਵੀਚਾਰਨ ਦੀ ਲੋੜ ਹੈ।

ਕਿਸੇ ਦੀ ਅੰਦਰਲੀ ਆਤਮਕ ਤਰੱਕੀ ਜਾਂ ਆਤਮਕ ਉਚੀ ਅਵਸਥਾ ਬਾਰੇ ਠੀਕ ਅੰਦਾਜ਼ਾ ਲਾਉਣਾ ਜ਼ਰਾ ਮੁਸ਼ਕਲ ਹੈ। ਉਸ ਬਾਰੇ ਤਾਂ ਗੁਰੂ ਪਾਤਸ਼ਾਹ ਹੀ ਜਾਣਦੇ ਹਨ ਜਾਂ ਉਹ ਵਿਅਕਤੀ ਆਪ ਹੀ ਆਪਣੇ ਬਾਰੇ ਜਾਣਦਾ ਹੈ ਜਾਂ ਕੁਝ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਉਹ ਗੁਰਬਾਣੀ ਅਤੇ ਗੁਰਇਤਿਹਾਸ ਦੀ ਕਸਵੱਟੀ ਉਤੇ ਕਿਤਨਾ ਕੁ ਪੂਰਾ ਉਤਰ ਰਿਹਾ ਹੈ ਜਾਂ ਗੁਰਮਤਿ ਦਾ ਕਿਤਨਾ ਕੁ ਧਾਰਨੀ ਹੋਇਆ ਹੈ ਜਾਂ ਹੋ ਰਿਹਾ ਹੈ।

ਪਰ ਅਸੀਂ ਆਮ ਸੰਸਾਰੀ ਲੋਕ ਤਾਂ ਕਿਸੇ ਦੀ ਬਾਹਿਰਲੀ ਰਹਿਤ-ਰਹਿਣੀ ਦੇ ਨਾਲ ਨਾਲ ਉਸ ਦੀ ਬੋਲ-ਬਾਣੀ, ਲੈਣ-ਦੇਣ, ਉਸ ਦੇ ਕਾਰ-ਵਿਹਾਰ ਵਿਚ ਵਰਤੀ ਜਾਂਦੀ ਸਚਿਆਈ ਅਤੇ ਸੁਚਮਤਾ ਤੋਂ ਹੀ ਅੰਦਾਜ਼ਾ ਲਾ ਸਕਦੇ ਹਾਂ ਕਿ ਕਿਸ ਨੇ ਗੁਰੂ ਦੀ

ਸਿਖੀ ਨੂੰ ਕਿੰਨਾ ਕੁ ਸਮਝਿਆ ਤੇ ਕਿੰਨਾ ਕੁ ਅਪਣਾਇਆ ਹੈ ਜਾਂ ਕਮਾਇਆ ਹੈ।

ਉਦਾਹਰਣ ਵਜੋਂ ਅਜ ਇਕ ਛੋਟੀ ਜਿਹੀ ਗਲ ਜੋ ਸਾਂਝੀ ਕਰਨੀ ਹੈ ਉਸ ਨੂੰ ਹਰ ਕੋਈ ਜਾਣਦਾ ਹੈ ਕਿ ਕੇਸ ਗੁਰੂ ਕੀ ਮੋਹਰ ਹਨ। ਕੇਸ-ਦਾਹੜੀ ਅਤੇ ਦਸਤਾਰ ਦੇ ਸਦਕੇ ਹੀ ਇਕ ਇੱਕਲਾ ਗੁਰੂ ਕਾ ਸਿਖ ਸੈਂਕੜ ਹਜ਼ਾਰਾਂ ਵਿਚ ਖੜਾ ਪਹਿਚਾਣਿਆ ਜਾਂਦਾ ਹੈ ਕਿ ਇਹ ਗੁਰੂ ਕਾ ਸਿਖ ਹੈ।

ਇਨ੍ਹਾਂ ਕੇਸਾਂ ਦੇ ਅਦਬ ਸਤਿਕਾਰ ਖਾਤਰ ਭਾਈ ਸਾਹਿਬ ਤਾਰੂ ਸਿੰਘ ਜੀ ਨੇ ਖੋਪਰੀ ਤਾਂ ਲੁਹਾ ਲਈ ਸੀ ਪਰ ਕੇਸਾਂ ਦੀ ਬੇਅਦਬੀ ਨਹੀਂ ਸੀ ਹੋਣ ਦਿਤੀ।

ਹੋਰ ਬੇਅੰਤ ਸਿੰਘ-ਸਿੰਘਣੀਆਂ ਨੇ ਸਿਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭਾਉਣ ਖਾਤਰ ਜੋ ਜੋ ਕੁਰਬਾਨੀਆਂ ਕੀਤੀਆਂ, ਉਨ੍ਹਾਂ ਦਾ ਸੰਖੇਪ ਜਿਹਾ ਜ਼ਿਕਰ ਜਿਥੇ ਰੋਜ਼ ਅਰਦਾਸ ਵਿਚ ਕੀਤਾ ਜਾਂਦਾ ਹੈ ਉਥੇ ਉਨ੍ਹਾਂ ਬਾਰੇ ਕਈ ਕਈ ਵਾਰ ਆਪਣੀਆਂ ਧਾਰਮਕ ਸਟੇਜਾਂ ਉਤੇ ਸੁਣਿਆ ਸੁਣਾਇਆ ਜਾਂਦਾ ਹੈ ਅਤੇ ਕਈਆਂ ਨੇ ਆਪ ਵੀ ਪੜਿਆ ਹੋਣਾ ਹੈ।

ਉਪ੍ਰੋਕਤ ਗੁਰਦੁਆਰਿਆਂ ਅਤੇ ਹੋਰ ਧਾਰਮਕ ਸਟੇਜਾਂ ਉਤੇ ਬੇਅੰਤ ਵਾਰ ਸਿਖੀ ਸਿਦਕ ਦੀਆਂ ਵਾਰਤਾਵਾਂ ਪੜ੍ਹ-ਸੁਣ ਕੇ ਵੀ ਜੇ ਅਜ ਦੋ-ਚਾਰ-ਦਸ ਨਹੀਂ, ਸਗੋਂ ਸੈਂਕੜਿਆਂ ਦੀ ਗਿਣਤੀ ਵਿਚ ਸਾਡੇ ਸਿਖ ਵੀਰ-ਭੈਣਾਂ ਹਰ ਸ਼ਹਿਰ ਵਿਚ ਨੰਗੇ ਕੇਸੀ ਹੀ ਨਹੀ ਫਿਰਦੇ ਦੇਖੇ ਜਾ ਸਕਦੇ, ਸਗੋਂ ਖੁਲੇ ਕੇਸੀ ਗਲੀਆਂ ਬਾਜ਼ਾਰਾਂ ਵਿਚ ਆਮ ਫਿਰਦੇ ਹਨ ਤਾਂ ਦਸੋ ਇਹ ਸਾਡਾ ਧਰਮ ਪ੍ਰਚਾਰ ਕੀ ਅਤੇ

ਕਿਸ ਤਰ੍ਹਾਂ ਦਾ ਹੋਇਆ?

ਜਿਸ ਸਿਖੀ ਸਿਦਕ ਨੂੰ ਕੇਸਾਂ ਸੁਆਸਾਂ ਨਾਲ ਨਿਭਾਉਣ ਲਈ ਰੋਜ਼ ਦੋਵੇਂ ਟਾਈਮ ਅਰਦਾਸ ਵਿਚ ਅਕਾਲ ਪੁਰਖ ਤੋਂ ਮੰਗ ਮੰਗਦੇ ਹਾਂ, ਉਨ੍ਹਾਂ ਕੇਸਾਂ ਦੇ ਹੀ ਅਦਬ ਸਤਿਕਾਰ ਦੀ ਪ੍ਰਵਾਹ ਨਾ ਕਰਦੇ ਹੋਏ ਸਾਈਕਲਾਂ, ਸਕੂਟਰਾਂ ਅਤੇ ਕਾਰਾਂ ਵਿਚ ਨੰਗੇ ਅਤੇ ਖੁਲ੍ਹੇ ਕੇਸੀ ਨੰਗੇ ਫਿਰਨਾ, ਸਾਡੀ ਕਹਿਣੀ ਅਤੇ ਕਰਨੀ ਦੇ ਫਰਕ ਦਾ ਪ੍ਰਤਖ ਸਬੂਤ ਹੈ ਜੋ ਹਰ ਸ਼ਹਿਰ ਵਿਚ ਦੇਖਿਆ ਜਾ ਸਕਦਾ ਹੈ ਕਿ ਅਸੀ ਕਹਿੰਦੇ ਕੀ ਹਾਂ ਅਤੇ ਕਰਦੇ ਕੀ ਹਾਂ?

ਇਸ ਦਾ ਮਤਲਬ ਇਹ ਵੀ ਹੋ ਸਕਦਾ ਹੈ ਕਿ ਅਸੀ ਅਰਦਾਸਾਂ ਨਾ ਦਿਲੋਂ ਮਨੋਂ ਕਰਦੇ ਹਾਂ ਨਾਹੀਂ ਦਿਲੋਂ ਮਨੋਂ ਸੁਣਦੇ ਹਾਂ (ਵੀਚਾਰਨਾ ਤਾਂ ਇਕ ਪਾਸੇ ਰਿਹਾ) ਯਾਦ ਰਵੇ ਕਿ ਕੇਵਲ ਉਪਰਲੇ ਮਨੋਂ ਕੀਤੀ ਸੁਣੀ ਅਰਦਾਸ ਨਾ ਪੂਰੀ ਹੁੰਦੀ ਹੈ ਨਾਂਹੀ ਹੋ ਸਕਦੀ ਹੈ।

ਅਸਲ ਵਿਚ ਸਾਡਾ ਬਾਹਿਰਲਾ ਸਿਖੀ ਸਰੂਪ ਜਿਸ ਵਿਚ ਕੇਸਾਂ ਦਾ ਦਰਜਾ ਸਭ ਤੋਂ ਪਹਿਲਾਂ ਅਤੇ ਜ਼ਰੂਰੀ ਹੈ, ਹੀ ਸਿਖੀ ਦੀ ਵਾੜ ਹੈ।

ਜੇ ਕਿਸੇ ਖੇਤ ਦੀ ਵਾੜ ਦੀ ਸਮੇਂ ਸਿਰ ਸੰਭਾਲ ਨਾਹ ਕੀਤੀ ਜਾਏ ਤਾਂ ਉਹ ਡਿਗਦੀ ਡਿਗਦੀ ਢਹਿ ਜਾਂਦੀ ਹੈ ਅਤੇ ਟੁਟ ਵੀ ਜਾਂਦੀ ਹੈ ਅਤੇ ਪਸ਼ੂ ਸਾਰੀ ਖੇਤੀ ਨੂੰ ਬਰਬਾਦ ਕਰ ਦੇਂਦੇ ਹਨ। ਕੁਝ ਇਸੇ ਤਰ੍ਹਾਂ ਹੀ ਸਾਡੇ ਸਿਖੀ ਸਰੂਪ ਦੀ ਵਾੜ ਕੇਸਾਂ ਦੀ ਸੰਭਾਲ ਨਾਹ ਕਰਨ ਤੇ ਉਹ ਵੀ ਟੁਟ ਸਕਦੀ ਹੈ ਅਤੇ ਟੁਟਣ ਮਗਰੋਂ, ਲੱਖ ਯਤਨ ਕਰਨ ਤੇ ਵੀ ਅਸੀ ਗੁਰੂ ਕੇ ਸਿਖ ਨਹੀਂ ਰਹਿ ਸਕਦੇ ਅਤੇ ਨਾਂਹ

ਹੀ ਸਰਦਾਰ ਅਖਵਾ ਸਕਦੇ ਹਾਂ।

## ਸਰਦਾਰ ਤੋਂ ਦਾਸ

ਅਸੀ ਸਿਖੀ ਦੇ ਹਾਰ ਵਿਚੋਂ ਮਿਟੀ ਵਿਚ ਡਿਗੇ ਮਣਕਿਆਂ ਵਾਂਗ ਰੁਲ ਜਾਵਾਂਗੇ ਅਤੇ 'ਸਰਦਾਰ' ਤੋਂ 'ਦਾਸ' ਬਣ ਜਾਵਾਂਗੇ (ਕਈ ਬਣ ਵੀ ਗਏ ਹਨ) ਇਸ ਲਈ ਸਿਖੀ ਸਰੂਪ ਵਾਲੀ ਵਾੜ, ਕੇਸਾਂ ਦੀ ਸੇਵਾ ਸੰਭਾਲ ਵਿਚ ਜ਼ਰਾ ਵੀ ਢਿਲ ਨਹੀ ਆਉਣ ਦੇਣੀ ਚਾਹੀਦੀ। ਨੰਗੇ ਕੇਸੀ ਨਾਂਹ ਆਪ ਬਾਹਿਰ ਫਿਰੀਏ ਨਾਂਹੀ ਆਪਣੇ ਬਚੇ ਬਚੀਆਂ ਨੂੰ ਫਿਰਨ ਦਈਏ। ਆਪਣੇ ਬਚੇ ਬਚੀਆਂ ਨੂੰ ਸ਼ੁਰੂ ਤੋਂ ਹੀ ਵਖ ਵਖ ਤਰੀਕਿਆਂ ਨਾਲ, ਆਪਣੇ ਗੌਰਵ ਮਈ ਇਤਿਹਾਸਕ ਹਵਾਲਿਆਂ ਨਾਲ ਇਸ ਦੀ ਮਹਾਨਤਾ ਅਤੇ ਮਹੱਤਤਾ ਬਾਰੇ ਲਗਾਤਾਰ ਜਾਣਕਾਰੀ ਦੇਂਦੇ ਰਹਿਣ ਦੀ ਲੋੜ ਹੈ।

ਸਾਡੀਆਂ ਧਾਰਮਕ ਸਭਾ ਸੁਸਾਇਟੀਆਂ ਅਤੇ ਗੁਰਦੁਆਰਿਆਂ ਦੇ ਪ੍ਰਬੰਧਕ, ਰਾਗੀ-ਪਾਠੀ-ਪ੍ਰਚਾਰਕ ਅਤੇ ਹੋਰ ਥੁਹੜੀ ਜਿਹੀ ਵੀ ਧਾਰਮਕ ਰੁਚੀ ਰਖਣ ਵਾਲੇ ਜੇ ਇਸ ਪਾਸੇ ਥੁਹੜਾ ਜਿਹਾ ਵੀ ਧਿਆਨ ਦੇਣ ਲਗ ਪੈਣ, ਇਸ ਮੰਤਵ ਲਈ ਥੁਹੜਾ ਬਹੁਤ ਖਰਚ ਕਰਨਾ ਸ਼ੁਰੂ ਕਰ ਦੇਣ ਤਾਂ ਇਹ ਦਿਨੋ ਦਿਨ ਵਧ ਰਹੀ (ਨੰਗੇ ਕੇਸੀ ਫਿਰਨ ਦੀ) ਬੀਮਾਰੀ ਠੀਕ ਹੋ ਸਕਦੀ ਹੈ।

ਗੁਰੂ ਦਸ਼ਮੇਸ਼ ਜੀ ਦਾ ਕਾਬਲ ਦੀ ਸੰਗਤ ਵਲ ਲਿਖੇ ਇਕ ਹੁਕਮ ਨਾਮੇ ਵਿਚ ਸਾਫ਼-ਸਪਸ਼ਟ ਲਿਖਿਆ ਮਿਲਦਾ ਹੈ :-

'ਤੁਸਾਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਣਾ, ਕੇਸ ਰਖਣੇ, ਇਹ

ਸਾਡੀ ਮੋਹਰ ਹੈ.......... ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਨਿਕਟ ਵਰਤੀ ਪੰਜ ਪਿਆਰਿਆਂ ਦੇ ਮੁਖੀ ਭਾਈ ਸਾਹਿਬ ਦਇਆ ਸਿੰਘ ਜੀ ਦੇ ਲਿਖੇ ਰਹਿਤਨਾਮੇ ਅਤੇ ਹੋਰ ਰਹਿਤ ਨਾਮਿਆਂ ਵਿਚ ਵੀ ਨੰਗੇ ਕੇਸੀ ਫਿਰਨ ਵਾਲੇ, ਨੰਗੇ ਕੇਸੀ ਅੰਨ-ਪਾਣੀ ਛਕਣ ਜਾਂ ਜੰਗਲ ਪਾਣੀ ਜਾਣ ਵਾਲੇ ਨੂੰ 'ਤਨਖਾਹੀਆ' ਲਿਖਿਆ ਮਿਲਦਾ ਹੈ। (ਦੰਡ ਦਾ ਭਾਗੀ ਮੰਨਿਆ ਗਿਆ ਹੈ)

"ਸਾਬਤ ਸੂਰਤ ਦਸਤਾਰ ਸਿਰਾ" ਗੁਰਵਾਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਜਿਸ ਦੀ ਮਹਾਨਤਾ ਅਤੇ ਮਹੱਤਤਾ ਨੂੰ ਸਮਝਣਾ ਸਮਝਾਉਣਾ ਤੇ ਪ੍ਰਚਾਰਨਾ ਹਰ ਇਕ ਗੁਰੂ ਦੇ ਸਿਖ ਦਾ ਜ਼ਰੂਰੀ ਫਰਜ਼ ਹੈ।

ਵੈਸੇ ਵੀ ਖ਼ਾਲਸੇ ਦੇ ਨਿਆਰੇਪਣ ਦੇ ਬਾਹਿਰਲੇ ਮੁਖ ਚਿੰਨ ਕੇਸ ਦਾਹੜੀ ਤੇ ਦਸਤਾਰ ਹਨ ਜਿਨ੍ਹਾਂ ਦਾ ਸਦਕਾ ਅਸੀ ਸਰਦਾਰ ਅਖਵਾਉਂਦੇ ਹਾਂ। ਪਰ ਕਈਆਂ ਨੇ ਦਸਤਾਰ ਸਜਾਉਣ ਦੀ ਥਾਂ ਇਕ ਦੋ ਗਿਠ ਕਪੜੇ (ਪਟਕੇ) ਤੋਂ ਹੀ ਕੰਮ ਸਾਰ ਲੈਣਾ ਸ਼ੁਰੂ ਕਰ ਦਿਤਾ ਹੋਇਆ ਹੈ। ਮੂੰਹ ਤੇ ਦਾਹੜੀ ਵੀ ਆ ਗਈ, ਕਈ ਤਾਂ ਬਾਲ-ਬਚੇ ਦਾਰ ਵੀ ਹੋ ਗਏ ਪਰ ਉਨ੍ਹਾਂ ਨੂੰ ਖਾਲਸੇ ਦੇ ਬਾਹਿਰਲੇ ਨਿਆਰੇ ਪਣ ਅਤੇ ਉਪਰ ਦਿਤੇ ਗੁਰਵਾਕ ਦੀ ਸਮਝ ਹੀ ਹਾਲਾਂ ਤਕ ਨਹੀਂ ਪਈ ਜਾਂ ਉਹ ਖੁਦ ਗੁਰੂ ਦੀ ਇਸ ਮੱਤ ਨੂੰ ਸਮਝਣ ਤੇ ਅਪਣਾਉਣ ਨੂੰ ਤਿਆਰ ਨਹੀ ਹੋ ਰਹੇ ਜਿਸ ਕਰਕੇ ਹੀ ਉਹ ਇਸ ਇਕ ਦੋ ਗਿਠ ਕਪੜੇ ਨਾਲ ਹੀ ਕੇਸ ਢਕ ਕੇ ਗੁਰੂ ਦੇ ਦਰ ਤੇ ਵੀ ਆਉਣ ਤੋਂ ਸੰਕੋਚ ਨਹੀ ਕਰ ਰਹੇ। ਅਗੋਂ ਉਨ੍ਹਾਂ ਨੂੰ ਨਾਂਹ ਕੋਈ ਰਾਗੀ ਨਾਂਹ ਕਥਾ

ਵਾਚਕ ਅਤੇ ਨਾਂਹੀ ਪ੍ਰਬੰਧਕ ਰੋਕਦਾ ਹੈ ਨਾਂਹੀ ਟੋਕਦਾ ਹੈ, ਜਿਸ ਕਰਕੇ ਦੇਖਾ ਦੇਖੀ ਗਲਤ ਕੰਮ ਵਧਦਾ ਹੀ ਜਾ ਰਿਹਾ ਹੈ।

ਸਢੌਰੇ ਦੇ ਪੀਰ ਬੁਧੂ ਸ਼ਾਹ ਨੂੰ ਗੁਰੂ ਪਾਤਸ਼ਾਹ ਦੇ ਪਵਿਤ੍ਰ ਕੇਸਾਂ ਦੀ ਮਹਾਨਤਾ ਅਤੇ ਮਹੱਤਤਾ ਦਾ ਤਾਂ ਪਤਾ ਲਗ ਗਿਆ ਸੀ. ਜਿਸ ਨੇ ਆਪਣੇ ਜਵਾਨ ਪੁਤਰ ਅਤੇ ਕਈ ਸੋ ਮੁਰੀਦ (ਚੇਲੇ) ਭੰਗਾਣੀ ਦੇ ਯੁਧ ਵਿਚ ਗੁਰੂ ਪਾਤਸ਼ਾਹ ਨਾਲ ਹੋ ਕੇ ਕੁਰਬਾਨ ਕਰਵਾ ਦਿਤੇ ਸਨ। ਅਤੇ ਇਸ ਦੇ ਬਦਲੇ ਵਿਚ ਗੁਰੂ ਪਾਤਸ਼ਾਹ ਤੋਂ ਉਨ੍ਹਾਂ ਦੇ ਸਿਰ ਦਾ ਕੰਘਾ ਜਿਸ ਨਾਲ ਕੁਝ ਕੇਸ ਲਗੇ ਹੋਏ ਸਨ, ਲੈ ਕੇ ਪ੍ਰਸੰਨ ਚਿਤ ਸ਼ੁਕਰ ਕਰਦਾ ਉਨ੍ਹਾਂ ਤੋਂ ਵਿਦਾਇਗੀ ਲੈ ਕੇ ਘਰ ਪਰਤਿਆ ਸੀ। ਉਸ ਨੇ ਆਪਣੀ ਰਹਿੰਦੀ ਜਿੰਦਗੀ ਗੁਰੂ ਪਾਤਸ਼ਾਹ ਦੀ ਇਸ ਬਖਸ਼ਸ਼ (ਕੰਘਾ ਤੇ ਕੇਸ) ਨੂੰ ਬੜੇ ਅਦਬ ਸਤਿਕਾਰ ਨਾਲ ਰਖਿਆ ਅਤੇ ਰੋਜ਼ ਸਵੇਰੇ ਇਸ਼ਨਾਨ ਆਦਿ ਕਰਕੇ ਉਸ ਕੰਘੇ ਅਤੇ ਉਸ ਵਿਚਲੇ ਕੇਸਾਂ ਦੇ ਦਰਸ਼ਨਾਂ ਵਿਚ ਉਹ ਗੁਰੂ ਪਾਤਸ਼ਾਹ ਦੇ ਦਰਸ਼ਨ ਕਰਦਾ। ਪਰ ਅਜ ਅਸੀ ਉਸੇ ਗੁਰੂ ਦੇ ਸਿਖ ਅਖਵਾਉਣ ਵਾਲੇ, ਉਨ੍ਹਾਂ ਦੀਆਂ ਕੀਤੀਆਂ ਬੇਅੰਤ ਬਖਸ਼ਸ਼ਾਂ ਵਿਚੋਂ ਇਸ ਇਕ ਬਖਸ਼ਸ਼-ਕੇਸ, ਜਿਸ ਦਾ ਸਦਕਾ ਅਸੀ ਸਰਦਾਰ ਅਖਵਾ ਰਹੇ ਹਾਂ, ਉਸ ਦੀ ਸਾਰ ਨਾ ਜਾਣਨ ਕਾਰਨ ਖੁਲੇ ਕੇਸੀ ਫਿਰਦੇ ਗਲੀਆਂ ਬਾਜ਼ਾਰਾਂ ਚੋਂ ਮਿਟੀ-ਘੱਟਾ ਆਪਣੇ ਸਿਰਾਂ ਵਿਚ ਆਪ ਪਵਾ ਰਹੇ ਹਾਂ। ਕੈਸੇ ਅਕ੍ਰਿਤਘਣ ਹੋ ਗਏ ਹਾਂ ਅਸੀਂ?

ਪਤਾ ਨਹੀ, ਸਾਨੂੰ ਕਦ ਸਮਝ ਆਏਗੀ, ਕਦ ਸੋਝੀ ਆਏ ਗੀ ਕਿ ਜਿਸ ਗੁਰੂ ਪਾਤਸ਼ਾਹ ਨੇ ਆਪਣੇ ਚਾਰ ਦੇ ਚਾਰ ਪੁਤਰਾਂ ਨੂੰ ਕੁਰਬਾਨ ਕਰਵਾ ਕੇ ਸਾਨੂੰ ਆਪਣਾ ਪੁਤਰ ਬਣਾਂਉਦਿਆਂ ਕਿਹਾ

ਸੀ :-

ਇਨ ਪੁਤਰਨ ਕੇ ਸੀਸ ਪਰ
ਵਾਰ ਦੀਏ ਸੁਤ ਚਾਰ।
ਚਾਰ ਮੂਏ ਤੋ ਕਿਆ ਭਇਆ
ਇਹ ਜੀਵਤ ਕਈ ਹਜ਼ਾਰ।

ਪਰ ਅਜ ਉਸ ਦੇ ਪੁਤਰ ਅਖਵਾਉਣ ਵਾਲੇ ਅਸੀ ਉਸ ਤੋ ਕਿਤਨੇ ਦੂਰ ਚਲੇ ਗਏ ਹਾਂ, ਕਿਤਨੇ ਦੂਰ ਜਾ ਰਹੇ ਹਾਂ?

ਸਾਡੀਆਂ ਬੀਬੀਆਂ ਭੈਣਾਂ ਵਿਚ ਵੀ ਹੋਰਨਾਂ ਦੀ ਦੇਖਾ ਦੇਖੀ ਨੰਗੇ ਕੇਸੀ ਫਿਰਨ ਦੀ ਆਦਤ ਇਤਨੀ ਪੱਕ ਗਈ ਜਾਪਦੀ ਹੈ ਕਿ ਉਹ ਆਪਣੇ ਪਵਿਤ੍ਰ ਕੇਸਾਂ ਨੂੰ ਢੱਕਣ ਦੀ ਲੋੜ ਹੀ ਨਹੀ ਸਮਝਦੀਆਂ। ਇਹ ਵੀ ਉਨ੍ਹਾਂ ਭੁਲੜ ਵੀਰਾਂ ਵਾਂਗ ਨੰਗੇ ਕੇਸੀ, ਬਿਨਾਂ ਕਿਸੇ ਸ਼ਰਮ-ਹਯਾ ਦੇ, ਬਿਨਾਂ ਗੁਰੂ ਦੀ ਭੈ ਭਾਵਨੀ ਦੇ, ਖੁਲਮ ਖੁਲਾ ਘਰ ਅੰਦਰ ਤੇ ਬਾਹਿਰ ਫਿਰਨ ਤੋਂ ਜ਼ਰਾ ਵੀ ਨਹੀਂ ਸੰਕੋਚ ਕਰਦੀਆਂ।

ਐਸੇ ਲੋਕਾਂ ਨੂੰ ਇਸ ਤਰਾਂ ਵੇਖ ਕੇ ਕੀ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਇਹ ਲੋਕ, ਜੋ ਇਕ ਇਹ ਛੋਟੀ ਜਿਹੀ ਗਲ, ਕੇਸਾਂ ਦੀ ਸੰਭਾਲ, ਗੁਰੂ ਆਸ਼ੇ ਅਨੁਸਾਰ ਨਹੀ ਕਰ ਸਕਦੇ ਤਾਂ ਕੀ ਇਹ ਗੁਰਬਾਣੀ ਅਤੇ ਗੁਰਇਤਿਹਾਸ ਅਨੁਸਾਰ ਸਿਖੀ ਜੀਵਨ-ਜੀਉਣ ਲਈ ਕੀ ਕੁਝ ਹੋਰ ਵੀ ਕਰ ਸਕਦੇ ਹਨ ਜਾਂ ਕਰ ਸਕਣਗੇ?

ਕੀ ਉਹ ਆਪਣੇ ਬਚੇ ਬਚੀਆਂ ਨੂੰ ਕੇਸਾਂ ਦੀ ਮਹਾਨਤਾ ਅਤੇ ਮਹੱਤਤਾ ਬਾਰੇ ਕੁਝ ਦਸ ਸਕਣਗੇ ਕਿ ਉਹ ਉਨ੍ਹਾਂ ਸੂਰਬੀਰ ਸਿੰਘਾਂ

ਦੀ ਸੰਤਾਨ ਹਨ ਜਿਨ੍ਹਾਂ ਨੇ ਸਿਖੀ ਸਿਦਕ ਨੂੰ ਕੇਸਾਂ ਸੁਆਸਾਂ ਨਾਲ ਨਿਭਾਉਣ ਬਦਲੇ ਖੋਪਰੀ ਲੁਹਾ ਲਈ, ਬੰਦ-ਬੰਦ ਕਟਵਾ ਲਏ, ਚਰਖੜੀਆਂ ਤੇ ਚੜ੍ਹ ਕੇ ਬੋਟੀ-ਬੋਟੀ ਹੋਣਾ ਤਾਂ ਪਰਵਾਣ ਕਰ ਲਿਆ ਪਰ ਸਿਖੀ ਨੂੰ ਕੇਸਾਂ-ਸੁਆਸਾਂ ਨਾਲ ਨਿਭਾਉਣ ਵਿਚ ਜ਼ਰਾ ਆਂਚ ਨਹੀਂ ਆਉਣ ਦਿਤੀ। ਧਰਮ ਤੋਂ ਨਾਂਹ ਡੋਲਦਿਆਂ ਹੋਇਆਂ ਉਹ ਆਰਿਆਂ ਨਾਲ ਚੀਰੇ ਗਏ, ਉਬਲਦੀਆਂ ਦੇਗਾਂ ਵਿਚ ਉਬਾਲੇ ਗਏ, ਜੀਉਂਦਿਆਂ ਜੀਅ ਅੱਗਾਂ ਵਿਚ ਸਾੜੇ ਗਏ ਅਤੇ ਹੋਰ ਅਨੇਕ ਤਰ੍ਹਾਂ ਦੇ ਦੁਖ ਤੇ ਕਸ਼ਟ ਸਹਾਰ ਲਏ ਪਰ ਧਰਮ ਵਲੋਂ ਮੂੰਹ ਨਹੀਂ ਮੋੜਿਆ। ਸਿਖੀ ਨੂੰ ਪਿਠ ਨਹੀਂ ਲਗਣ ਦਿਤੀ।

ਸਾਡੀਆਂ ਬਜ਼ੁਰਗ ਮਾਤਾਵਾਂ-ਭੈਣਾਂ ਨੇ ਵੀ ਕੋਈ ਘਟ ਨਹੀਂ ਕੀਤੀ। ਆਪਣੇ ਛੋਟੇ ਛੋਟੇ ਮਾਸੂਮ ਬਚਿਆਂ ਨੂੰ ਆਪਣੀਆਂ ਅੱਖਾਂ ਸਾਹਮਣੇ ਟੋਟੇ ਟੋਟੇ ਹੁੰਦਿਆਂ ਦੇਖ ਕੇ ਜ਼ਰਾ ਨਹੀਂ ਡੋਲੀਆਂ, ਜ਼ਰਾ ਨਹੀਂ ਘਬਰਾਈਆਂ। ਉਨ੍ਹਾਂ ਦੇ ਬਚਿਆਂ ਦੇ ਟੁਕੜਿਆਂ ਦੇ ਹਾਰ ਬਣਾ ਕੇ ਜ਼ਾਲਮਾਂ ਨੇ ਉਨ੍ਹਾਂ ਬੀਬੀਆਂ ਦੇ ਗਲਾਂ ਵਿਚ ਪਾਏ ਪਰ ਉਹ ਹੋਰ ਸ਼ਹੀਦ ਸਿੰਘਾਂ ਵਾਂਗ :-

**ਸਿਰ ਜਾਏ ਤਾਂ ਜਾਏ**
**ਮੇਰਾ ਸਿਖੀ ਸਿਦਕ ਨਾਂਹ ਜਾਏ ॥**

ਪਤਦੀਆਂ ਸਿਖੀ ਕੇਸਾਂ-ਸੁਆਸਾਂ ਨਾਲ ਨਿਭਾ ਗਈਆਂ। ਇਸੇ ਕਰਕੇ ਇਨ੍ਹਾਂ ਸਾਰਿਆਂ ਦੀਆਂ ਕੁਰਬਾਨੀਆਂ ਨੂੰ ਅਰਦਾਸ ਵਿਚ ਸੰਖੇਪ ਰੂਪ ਵਿਚ ਸਵੇਰੇ-ਸ਼ਾਮ, ਸਭ ਥਾਵਾਂ ਤੇ ਦੁਹਰਾਇਆ ਜਾਂਦਾ ਹੈ ਤਾਂ ਜੁ ਅਸੀ ਉਨ੍ਹਾਂ ਦੀਆਂ ਮਹਾਨ ਕੁਰਬਾਨੀਆਂ ਨੂੰ ਨਾਂਹ ਭੁਲੀਏ। ਉਨ੍ਹਾਂ ਦੇ ਪਾਏ ਹੋਏ ਪੂਰਨਿਆਂ ਉਤੇ ਆਪ ਚਲੀਏ ਅਤੇ ਆਪਣੇ

ਬਾਲ ਬਚਿਆਂ ਨੂੰ ਤੋਰੀਏ।

**ਗੁਰੂ ਕੇ ਸਿਖ ਅਖਵਾਉਣ ਵਾਲੇ ਛੋਟੇ ਤੇ ਵੱਡੇ ਵੀਰੋ !**

ਹਾਲਾਂ ਵੀ ਡੁਲੇ ਬੇਰਾਂ ਦਾ ਕੁਝ ਨਹੀਂ ਗਿਆ। ਹੁਣ ਵੀ ਜੇ ਸੰਭਲ ਜਾਈਏ, ਗੁਰੂ ਪਾਤਸ਼ਾਹ ਦੀਆਂ ਕੁਰਬਾਨੀਆਂ, ਛੋਟੇ ਅਤੇ ਵੱਡੇ ਸਾਹਿਬਜ਼ਾਦਿਆਂ ਦੀਆਂ ਕੁਰਬਾਨੀਆਂ, ਬੇਅੰਤ ਸਿੰਘ-ਸਿੰਘਣੀਆਂ ਅਤੇ ਬਚੇ-ਬਚੀਆਂ ਦੀਆਂ ਕੁਰਬਾਨੀਆਂ ਨੂੰ, ਜਿਨ੍ਹਾਂ ਦਾ ਰੋਜ ਅਰਦਾਸ ਵਿਚ ਨਾਂ ਲਿਆ ਜਾਂਦਾ ਹੈ, ਨੂੰ ਚੇਤੇ ਕਰੀਏ। ਉਹ ਤਾਂ ਆਪ ਅਮਰ ਹੋ ਗਏ ਅਤੇ ਸਾਡੇ ਲਈ ਪੂਰਨੇ ਪਾ ਗ਼ਏ ਹਨ। ਪਰ ਅਜ ਅਸੀਂ ਉਨ੍ਹਾਂ ਮਹਾਨ ਸ਼ਹੀਦਾਂ ਦੀ ਸੰਤਾਨ ਅਖਵਾਉਣ ਵਾਲੇ ਇਤਨੇ ਗਏ ਗੁਜਰੇ ਹੋ ਗਏ ਹਾਂ, ਇਤਨੇ ਨਖਿਧ ਹੋ ਗਏ ਹਾਂ ਕਿ ਸਿਖੀ ਸਰੂਪ ਦੀ ਸੰਭਾਲ ਦੇ ਮੁਢਲੇ ਜਰੂਰੀ ਚਿੰਨ-ਕੇਸ-ਦਾਹੜੀ ਤੇ ਦਸਤਾਰ ਦੀ ਸੰਭਾਲ ਵਲੋਂ ਦਿਨੋ ਦਿਨ ਅਵੇਸਲੇ ਹੋਏ ਹੋਏ ਲਾਪ੍ਰਵਾਹੀ ਕਰੀ ਜਾ ਰਹੇ ਹਾਂ, ਜਿਸ ਦਾ ਸਦਕਾ ਸਾਡਾ ਨੌਜਵਾਨ, ਸਾਡੇ ਬਚੇ ਬਚੀਆਂ ਵਿਚ ਇਹ ਨੰਗੇ ਕੇਸੀਂ ਫਿਰਨ ਦੀ ਭੈੜੇ ਨਤੀਜੇ ਵੀ ਸਾਡੇ ਸਾਹਮਣੇ ਆ ਚੁਕੇ ਹਨ ਤੇ ਆ ਰਹੇ ਹਨ।

ਬਚੇ ਬਚੀਆਂ ਨੂੰ ਆਪਣੇ ਮਹਾਨ ਵਿਰਸੇ ਦਾ ਪਤਾ ਨਾਂਹ ਹੋਣ ਕਾਰਨ ਉਹ ਅਨਮਤੀਆਂ ਦੀ ਸੰਗਤ ਵਿਚ ਪੈ ਕੇ ਪਹਿਲਾਂ ਨੰਗੇ ਸਿਰ ਫਿਰਨਾ ਸ਼ੁਰੂ ਕਰਦੇ ਹਨ। ਫਿਰ ਉਨ੍ਹਾਂ ਕੁਸੰਗੀਆਂ ਦੀ ਸੰਗਤ ਵਿਚ ਵਿਚਰਨ ਕਾਰਨ ਉਨ੍ਹਾਂ ਦੀ ਸਿਗਰਟ-ਬੀੜੀ ਦੇ ਧੂੰਏਂ ਦੀ ਬਦਬੂ ਵੀ ਉਨ੍ਹਾਂ ਨੂੰ ਭੈੜੀ ਲਗਣੀ ਹੱਟ ਜਾਂਦੀ ਹੈ। ਉਨ੍ਹਾਂ ਦੇ ਮੂੰਹ ਵਿਚ ਪਾਨ- ਜਰਦਾ-ਤੰਬਾਕੂ ਆਦਿ ਦੀ ਨਿਤ ਵਰਤੋਂ ਦੇਖ ਦੇਖ ਕੇ ਉਨ੍ਹਾਂ ਕੁਸੰਗੀ ਯਾਰਾਂ ਦੋਸਤਾਂ ਦੇ ਕਹਿਣ-ਕਹਾਉਣ ਦਾ ਅਸਰ ਇਨ੍ਹਾਂ

ਉਪਰ ਇਸ ਲਈ ਛੇਤੀ ਪੈ ਜਾਂਦਾ ਹੈ ਕਿਉਂਕਿ ਉਹ ਆਪ ਅੰਦਰੋਂ ਸਿਖੀ ਸਿਧਾਂਤਾਂ ਤੋਂ ਕੋਰੇ (ਸਖਣੇ) ਹੁੰਦੇ ਹਨ।

ਇਨ੍ਹਾਂ ਅਨਮਤੀਆਂ ਅਤੇ ਕੁਸੰਗੀਆਂ ਦੀ ਸੁਸਾਇਟੀ ਵਿਚ ਮਾਤਾ ਦੇ ਜਗਰਾਤਿਆਂ ਲਈ ਜਾਂ ਰਾਮ ਲੀਲਾ ਲਈ ਚੰਦੇ ਇੱਕਠੇ ਕਰਦਿਆਂ ਖਾਸ ਕਰਕੇ ਹੋਲੀਆਂ ਦੇ ਦਿਨਾਂ ਵਿਚ ਉਨ੍ਹਾਂ ਨਾਲ ਰਲ ਕੇ ਮੂੰਹ ਸਿਰ ਕਾਲੇ ਕਰਕੇ, ਸ਼ਕਲੋਂ-ਬੇਸ਼ਕਲ ਹੋਏ, ਕੇਸਾਂ ਦਾਹੜੀਆਂ ਦੀ ਬੇਅਦਬੀ ਆਪ ਕਰਦੇ ਕਰਾਉਂਦੇ ਹਨ ਜਿਨ੍ਹਾਂ ਨੂੰ ਵੇਖ ਵੇਖ ਦਿਲ ਬੜਾ ਦੁਖਦਾ ਹੈ। ਸੋਚੀਦਾ ਹੈ ਕਿ ਇਨ੍ਹਾਂ ਨੂੰ ਕੀ ਹੋ ਗਿਆ ਹੈ?

**ਕੀ ਇਨ੍ਹਾਂ ਨੂੰ ਕੋਈ ਸਮਝਾਉਣ ਵਾਲਾ ਨਹੀਂ?**
**ਕੀ ਇਨ੍ਹਾਂ ਨੂੰ ਕੋਈ ਰੋਕਣ ਵਾਲਾ ਨਹੀਂ?**
**ਕੋਈ ਟੋਕਣ ਵਾਲਾ ਨਹੀਂ?**

ਮਾਪਿਆਂ ਤੋਂ ਇਲਾਵਾ ਸ਼ਹਿਰ ਵਿਚ ਇਤਨੇ ਪਤਵੰਤੇ ਅਤੇ ਧਾਰਮਕ ਸਭਾ-ਸੁਸਾਇਟੀਆਂ ਅਤੇ ਗੁਰਦੁਆਰਿਆਂ ਦੇ ਮੁਖੀ ਤੇ ਪ੍ਰਬੰਧਕ, ਇਹ ਰਾਗੀ, ਇਹ ਪ੍ਰਚਾਰਕ-ਕਥਾਵਾਚਕ........ ਕੀ ਕਿਸੇ ਦਾ ਵੀ ਕੋਈ ਫਰਜ ਨਹੀਂ ਬਣਦਾ ਕਿ ਇਹ ਦਿਨ-ਬ-ਦਿਨ ਵਧ ਰਹੀ ਬੀਮਾਰੀ ਬਾਰੇ ਸੋਚੇ, ਕੁਝ ਉਪਰਾਲਾ ਕਰੇ?

ਘਟੋ-ਘਟ ਆਪਣੀਆਂ ਸਟੇਜਾਂ ਉਤੇ, ਹਫਤਾਵਾਰੀ ਦੀਵਾਨਾਂ ਸੰਗਰਾਂਦ-ਮਸਿਆ-ਪੂਰਨਮਾਸ਼ੀ-ਪੰਚਮੀ ਆਦਿ ਦੇ ਵਡੇ ਇੱਕਠਾਂ ਵਿਚ ਵਖ ਵਖ ਪ੍ਰਚਾਰਕਾਂ, ਮਿਸ਼ਨਰੀਆਂ ਅਤੇ ਵਿਦਵਾਨਾਂ ਰਾਹੀ ਸਿਖ ਧਰਮ ਦੀ ਇਸ ਮੁਢਲੀ ਅਤੇ ਅਤਿ ਜਰੂਰੀ ਛੋਟੀ ਜਿਹੀ ਗਲ ਉਤੇ ਵਖ ਵਖ ਤਰੀਕਿਆਂ ਨਾਲ ਚਾਨਣਾ, ਪਾਇਆ-ਪੁਆਇਆ ਜਾਏ। ਪਿਆਰ ਭਰੀਆਂ ਪ੍ਰੇਰਨਾਂ ਸਦਕਾ, ਸਿਖ ਇਤਿਹਾਸ ਅਤੇ

ਗੁਰਇਤਿਹਾਸ ਦੇ ਹਵਾਲਿਆਂ ਨਾਲ ਕਿ ਕਿਸ ਤਰ੍ਹਾਂ ਸਭ ਤੋਂ ਪਹਿਲਾਂ ਗੁਰੂ ਨਾਨਕ ਪਾਤਸ਼ਾਹ ਨੇ ਭਾਈ ਮਰਦਾਨੇ ਨੂੰ ਆਪਣੇ ਨਾਲ ਰਖਣ ਸਮੇਂ ਜੋ ਵਡੇ ਤਿੰਨ ਉਪਦੇਸ਼ ਦਿਤੇ ਸਨ ਉਨ੍ਹਾਂ ਵਿਚ ਸਭ ਤੋਂ ਪਹਿਲਾਂ ਕੇਸ ਨਾ ਕਟਾਉਣ ਬਾਰੇ ਸੀ।

ਸਤਵੇਂ ਪਾਤਸ਼ਾਹ ਗੁਰੂ ਹਰਿ ਰਾਏ ਪਾਤਸ਼ਾਹ ਨੇ ਸਿਆਲਕੋਟ ਦੇ ਨੇੜੇ ਗਲੋਟੀਆਂ ਖੁਰਦ (ਪਾਕਿਸਤਾਨ ਵਿਚ) ਵਿਚ ਨੰਦ ਲਾਲ ਪੁਰੀ ਦੀ ਬੇਨਤੀ ਕਰਨ ਤੇ ਕਿ ਪਾਤਸ਼ਾਹ ਆਪ ਦੇ ਹੁਕਮਾਂ ਉਤੇ ਚਲਦੇ ਹਾਂ ਪਰ ਜੀਵਨ ਫਿਰ ਵੀ ਧਰਮੀ ਨਹੀਂ ਬਣਦਾ । ਕੋਈ ਉਚੇਚਾ ਖਾਸ ਉਪਦੇਸ਼ ਦਿਓ।

ਗੁਰੂ ਪਾਤਸ਼ਾਹ ਨੇ ਉਤਰ ਵਿਚ ਕਿਹਾ ਸੀ ਕਿ ਉਪਦੇਸ਼.ਤਾਂ ਚਹੁੰ ਵਰਨਾਂ ਕੋ ਸਾਂਝਾ ਹੀ ਹੈ ਪਰ ਫਿਰ ਵੀ ਜਦ ਤੁਸੀ ਉਚੇਰੇ ਉਪਦੇਸ਼ ਦੀ ਯਾਚਨਾ ਕਰਦੇ ਹੋ ਤਾਂ ਇਹ ਤਿੰਨ ਗਲਾਂ ਜਿੰਦਗੀ ਭਰ ਨਾ ਕਰਨ ਨਾਲ ਧਰਮੀ ਕਹਿਲਾਓਗੇ :-

ਪਹਿਲੀ - ਕੇਸ ਨਹੀਂ ਕਟਾਣੇ।
ਦੂਜਾ - ਤੰਬਾਕੂ ਨਹੀਂ ਸੇਵਣਾ।
ਤੀਜਾ - ਟੋਪੀ ਨਹੀਂ ਪਹਿਣਨੀ।

ਭਾਈ ਜੀ ਨੇ ਇਹ ਉਪਦੇਸ਼ ਪਲੇ ਬੰਨ੍ਹ ਲਏ। ਇਨ੍ਹਾਂ ਦੇ ਹੀ ਪੋਤਰੇ ਹਕੀਕਤ ਰਾਏ ਜੀ ਸਨ ਜਿਨ੍ਹਾਂ ਧਰਮ ਤੋਂ ਜਾਣ ਵਾਰ ਦਿਤੀ ਪਰ ਧਰਮ ਨੂੰ ਆਂਚ ਨਾ ਆਉਣ ਦਿਤੀ।

ਇਹੋ ਤਿੰਨ ਗੱਲਾਂ ਜੋ ਸਤਵੇਂ ਪਾਤਸ਼ਾਹ ਤੇ ਹੋਰ ਗੁਰੂ ਸਾਹਿਬਾਨ ਉਪਦੇਸ਼ ਵਜੋਂ ਸਿਖਾਂ ਨੂੰ ਕਹਿਆ ਕਰਦੇ ਸਨ। ਇਹੋ ਗੁਰੂ ਦਸ਼ਮੇਸ਼ ਜੀ ਨੇ ਖਾਲਸਾ ਸਾਜਨ ਸਮੇਂ ਸਿਖਾਂ ਨੂੰ ਰਹਿਤ ਧਾਰਨ

ਕਰਨ ਵਿਚ ਸਮਝਾਈਆਂ ਅਤੇ ਰਹਿਤ ਧਾਰਨ ਕਰਨਾ ਅਤਿ ਜ਼ਰੂਰੀ ਕਰਾਰ ਦਿਤਾ ਅਤੇ ਕਿਹਾ ਕਿ :-

**ਰਹਿਤ ਬਿਨਾਂ ਨ ਸਿਖ ਕਹਾਵੈ**
**ਰਹਿਤ ਬਿਨਾਂ ਦਰ ਚੋਟਾਂ ਖਾਵੈ ॥**

ਅਤੇ -

**ਰਹਿਤ ਪਿਆਰੀ ਮੋਹਿ ਕੋ**
**ਸਿਖ ਪਿਆਰੋ ਨਾਹਿ**

ਕਹਿ ਕੇ ਇਹ ਉਪਰਲੀਆਂ ਗਲਾਂ ਹੁਕਮਨ ਬੰਦ ਕਰਾਈਆਂ।

ਗੁਰੂ ਕਾ ਸਿਖ ਅਖਵਾਉਣ ਵਾਲਾ ਜਦ ਗੁਰਬਾਣੀ ਵਿਚ ਰੋਜ਼ ਪੜਦਾ ਹੈ ਕਿ :-

**ਹੁਕਮ ਮੰਨੀਐ ਹੋਵਹਿ ਪਰਵਾਣ**
**ਤ ਖਸਮਹਿ ਕਾ ਮਹਲ ਪਾਇਸੀ ॥**

ਅਤੇ -

**ਹੁਮ ਰਜ਼ਾਈ ਚਲਣਾ**
**ਨਾਨਕ ਲਿਖਿਆ ਨਾਲ**

ਤਾਂ ਫਿਰ ਉਹ ਹੁਕਮ ਅਦੂਲੀ ਕਿਸ ਤਰ੍ਹਾਂ ਕਰ ਸਕਦਾ ਹੈ ਤੇ ਕਿਸ ਤਰ੍ਹਾਂ ਗੁਰੂ ਕੀ ਮੋਹਰ (ਕੇਸ ਦਾਹੜੀ) ਦਾ ਆਦਰ ਨਹੀਂ ਕਰੇਗਾ?

ਅਸਲ ਵਿਚ ਅਸੀ ਗੁਰੂ ਪਾਤਸ਼ਾਹ ਦੇ ਹੁਕਮ ਨੂੰ ਜਿਥੇ ਧਿਆਨ ਨਾਲ ਸਮਝਣ ਦੀ ਕੋਸ਼ਿਸ਼ ਘਟ ਕਰਦੇ ਹਾਂ ਉਥੇ ਉਸ ਨੂੰ ਪ੍ਰਚਾਰਨ ਵਲ ਬਹੁਤ ਹੀ ਘਟ ਕੋਸ਼ਿਸ਼ ਕਰਦੇ ਹਾਂ। ਸੋ ਲੋੜ ਹੈ ਗੁਰੂ ਦੀਆਂ ਸੰਗਤਾਂ ਨੂੰ ਗੁਰੂ ਦੇ ਹੁਕਮਾਂ ਨੂੰ ਇਕ ਇਕ ਕਰਕੇ ਬਾਰ-

ਬਾਰ ਸਮਝਣ-ਸਮਝਾਉਣ ਅਤੇ ਵਧ ਤੋਂ ਵਧ ਪ੍ਰਚਾਰਨ ਦੇ ਸਾਧਨ ਅਪਣਾਅ ਕੇ ਆਪਣੇ ਫਰਜ਼ ਦੀ ਪੂਰਤੀ ਕਰੀਏ।

ਇਸਦੇ ਨਾਲ ਹੀ ਗੁਰੂ ਦਾ ਹੁਕਮ ਨਾ ਮੰਨਣ ਬਾਰੇ ਜੋ ਗੁਰਬਾਣੀ ਕਹਿੰਦੀ ਹੈ ਉਸ ਵਿਚੋਂ :-

**ਜਬ ਲਗ ਹੁਕਮ ਨ ਬੂਝਤਾ**
**ਤਬ ਲਉ ਨਰ ਦੂਖੀਆ**

ਆਦਿ ਦੀਆਂ ਪੰਗਤੀਆਂ ਦੀ ਟੇਕ ਲੈ ਕੇ ਗੁਰ ਇਤਿਹਾਸ ਵਿਚੋਂ ਸਾਖੀਆਂ (ਵਾਰਤਾਵਾਂ) ਰਾਹੀਂ ਸੰਗਤਾਂ ਨੂੰ ਵਧ ਤੋਂ ਵਧ ਜਾਣੂ ਕਰਾਉਣ ਦਾ ਉਪਰਾਲਾ ਹੋਣਾ ਚਾਹੀਦਾ ਹੈ ਕਿ ਗੁਰ ਹੁਕਮਾਂ ਦੀ ਪਰਵਾਹ ਨਾ ਕਰਨ ਕਾਰਨ ਕਿਸ ਕਿਸ ਤਰ੍ਹਾਂ ਦੇ ਦੁਖ-ਤਕਲੀਫਾਂ ਸਹਿਣੀਆਂ ਪੈਂਦੀਆਂ ਹਨ।

ਇਹ ਤੇ ਇਸ ਤਰ੍ਹਾਂ ਦੇ ਵੀਚਾਰਾਂ ਨੂੰ ਧਾਰਮਕ ਸਟੇਜਾਂ ਉਤੇ ਅਤੇ ਲਿਖਤ ਰੂਪ ਵਿਚ ਛੋਟੇ ਛੋਟੇ ਟ੍ਰੈਕਟ ਛਪਵਾ ਕੇ ਲਗਾਤਾਰ ਫਰੀ ਵੰਡਦੇ ਰਹਿਣ ਦੀ ਸੇਵਾ ਕਰਨ ਨਾਲ ਸੰਗਤਾਂ ਦੀਆਂ ਰੁਚੀਆਂ ਜਰੂਰ ਬਦਲਦੀਆਂ ਹਨ ਤੇ ਗੁਰ ਹੁਕਮਾਂ ਨੂੰ ਪਾਲਣ (ਮੰਨਣ) ਦੀ ਪ੍ਰੇਰਨਾ ਜਦ ਉਨ੍ਹਾਂ ਅੰਦਰ ਜਾਗੇਗੀ ਤਾਂ ਉਹ ਕੇਸ-ਦਾਹੜੇ ਦੀ ਸੇਵਾ ਸੰਭਾਲ ਵਲ ਜਿਥੇ ਜਰੂਰ ਧਿਆਨ ਦੇਣਗੇ ਉਥੇ ਜਦ ਉਨ੍ਹਾਂ ਨੂੰ ਪਤਾ ਲਗੇਗਾ ਕਿ ਕੇਸ ਦਾਹੜੀ ਰੰਗਣ ਵਾਲਾ ਗੁਰੂ ਘਰ ਵਿਚ ਤਨਖਾਹੀਆ ਕਰਾਰ ਦਿਤਾ ਜਾਂਦਾ ਹੈ (ਦੰਡ ਦਾ ਭਾਗੀ ਹੁੰਦਾ ਹੈ) ਤਾਂ ਉਹ ਇਹ ਗਲਤ ਕੰਮ ਕਰਨ ਤੋਂ ਵੀ ਸੰਕੋਚ ਕਰਨਗੇ।

ਯਾਦ ਰਵੇ ਕਿ ਇਨ੍ਹਾਂ ਗੱਲਾਂ ਦਾ ਪ੍ਰਚਾਰ ਵਖ ਵਖ ਸਾਧਨਾਂ

ਰਾਹੀਂ ਜਦ ਤਕ ਲਗਾਤਾਰ ਕੁਝ ਚਿਰ ਨਹੀਂ ਕਰਾਂਗੇ ਤਕ ਤਕ ਗਲ ਨਹੀਂ ਬਣੇਗੀ। ਕਿਉਂਕਿ ਜਿਸ ਤਰਾਂ ਪਾਣੀ ਨੂੰ ਨਿਵਾਨ ਵਲ ਜਾਂਦਿਆਂ ਜ਼ਰਾ ਦੇਰ ਨਹੀਂ ਲਗਦੀ ਪਰ ਉਚੇ ਜਾਣ ਵਾਸਤੇ ਜ਼ੋਰ (ਸ਼ਕਤੀ) ਤੇ ਸਮਾਂ ਲਗਦਾ ਹੈ। ਇਸ ਤਰ੍ਹਾਂ ਮਨੁਖ ਗਿਰਾਵਟ ਵਲ ਜਾਣ ਲਗਿਆਂ ਢਿਲ ਨਹੀਂ ਕਰਦਾ ਪਰ ਉਚਾ ਚੜਨ ਵਾਸਤੇ ਗੁਰੂ ਦਰਸਾਏ ਰਸਤੇ ਤੇ ਤੁਰਨ ਲਈ ਸੰਜਮ, ਸੰਕੋਚ ਤੇ ਗੁਰੂ ਦੇ ਹੁਕਮ ਦੀ ਪਾਲਣਾ ਕਰਨ ਲਈ ਸੋਚਦਾ ਹੈ, ਸਮ੍ਹਾਂ ਮੰਗਦਾ ਹੇ ਤੇ ਸਹਾਰਾ ਵੀ ਟੋਲਦਾ ਹੈ।

ਇਸ ਲਈ ਇਹ ਕਾਰਜ ਸਹਿਜ ਨਾਲ, ਯੋਜਨਾਬਧ ਤਰੀਕੇ ਨਾਲ, ਨਿਸ਼ਕਾਮ ਸੇਵਾ ਭਾਵਨਾ ਨਾਲ ਕਰਨ ਲਗ ਜਾਵਾਂਗੇ ਤਾਂ ਗੁਰੂ ਪਾਤਸ਼ਾਹ ਆਪ ਸਹਾਈ ਹੋਣਗੇ ਤੇ ਇਸ ਤਰਾਂ ਦਿਨ ਬ ਦਿਨ ਵਧ ਰਹੀ ਕੇਸ ਦਹਾੜੀਆਂ ਦੀ ਨਿਰਾਦਰੀ, ਨੰਗੇ ਕੇਸੀ ਫਿਰਨ, ਕੇਸ ਦਾਹੜੀਆਂ ਰੰਗਣ ਅਤੇ ਪਟਕੇ ਤੇ ਟੋਪੀਆਂ ਪਾਉਣ ਦੀ ਭੈੜੀ ਵਾਦੀ ਜਰੂਰੀ ਘਟੇਗੀ ਤੇ ਹਟੇਗੀ।

ਦਿਨੋ ਦਿਨ ਵਧ ਰਹੀ ਇਸ ਬੀਮਾਰੀ ਨੂੰ ਰੋਕਣ ਲਈ ਸਭ ਤੋਂ ਪਹਿਲਾਂ ਗੁਰਦੁਆਰਿਆਂ ਅਤੇ ਹੋਰ ਧਾਰਮਕ ਦੀਵਾਨਾਂ ਵਿਚ ਪਟਕਾ ਬੰਨ੍ਹ ਕੇ ਆਉਣ ਦੀ ਸਖਤ ਮਨਾਹੀ ਸਟੇਜਾਂ ਉਤੇ ਵੀ ਤੇ ਗੁਰਦੁਆਰਿਆਂ ਅਤੇ ਧਾਰਮਕ ਦੀਵਾਨਾਂ ਵਿਚ ਕੀਰਤਨ, ਦਰਬਾਰਾਂ ਵਿਚ ਉਚੇਚੇ (ਬੋਰਡ) ਮਾਟੋ ਆਦਿ ਲਿਖਵਾ ਕੇ ਪੱਟਕਾ ਬੰਨ੍ਹ ਕੇ ਆਉਣ ਦੀ ਮਨਾਹੀ ਕੀਤੀ ਜਾਏ। ਪੂਰਨ ਆਸ ਹੈ ਕਿ ਇਸੇ ਨਾਲ ਰੋਕ ਪਵੇਗੀ ਅਤੇ ਖੁਲਮ ਖੁਲਾ ਕਿਸੇ ਨੂੰ ਟੋਕ ਟੁਕਾਈ ਕਰਨ ਦੀ

ਲੋੜ ਵੀ ਨਹੀਂ ਪਵੇਗੀ - ਪਰ ਜੇ ਸਾਰੇ ਹੀਲੇ ਵਰਤ ਕੇ ਵੀ ਜੇ ਕਾਰਜ ਸਿੱਧ ਨਾ ਹੁੰਦਾ ਦਿਸੇ ਤਾਂ ਟੋਕ ਟੂਕਾਈ ਕਰਨ ਵਿਚ ਵੀ ਸੰਕੋਚ ਨਹੀ ਕਰਨਾ ਚਾਹੀਦਾ। ਕਿਉਂਕਿ ਇਹ ਕਿਸੇ ਇਕ ਦੀ ਨਿਜੀ ਗਲ ਨਹੀ, ਸਗੋਂ ਇਸ ਦਾ ਸੰਬੰਧ ਸਮੁਚੀ ਕੌਮ ਨਾਲ ਹੈ।

ਵੈਸੇ ਵੀ ਮਨੁਖੀ ਸੁਭਾਓ ਕੁਝ ਐਸਾ ਹੈ ਕਿ ਚੰਗੀ ਗੱਲ ਤਾਂ ਆਉਂਦਿਆਂ ਆਉਂਦਿਆਂ ਹੀ ਆਉਂਦੀ ਹੈ ਪਰ ਮਾੜੀ (ਭੈੜੀ) ਗੱਲ ਦਾ ਅਸਰ ਛੇਤੀ ਪੈਂਦਾ ਹੈ। ਇਸ ਤਰ੍ਹਾਂ ਇਕ ਦੀ ਕਮਜ਼ੋਰੀ ਨੂੰ ਵੇਖ ਕੇ ਦੂਜੇ ਉਤੇ ਮਾੜਾ ਅਸਰ ਛੇਤੀ ਪੈਂਦਾ ਹੈ ਤੇ ਗਿਰਾਵਟ ਵਲ ਵਾਧਾ ਛੇਤੀ ਹੁੰਦਾ ਹੈ।

## ਦੋ ਕਰ ਜੋੜ ਬੇਨਤੀ

ਜ਼ਿਮੇਵਾਰ ਸਜਣਾਂ, ਗੁਰਦੁਆਰਾ ਕਮੇਟੀਆਂ ਦੇ ਪ੍ਰਬੰਧਕਾਂ ਅਤੇ ਹੋਰ ਧਾਰਮਕ ਸਭਾ-ਸੁਸਾਇਟੀਆਂ ਦੇ ਮੁਖੀਆਂ ਤੇ ਮੈਂਬਰਾਂ ਨੂੰ ਦੋ ਕਰ ਜੋੜ ਨਿਮਰਤਾ ਸਹਿਤ ਬੇਨਤੀ ਹੈ ਕਿ ਇਸ ਛੋਟੀ ਜਿਹੀ ਗੱਲ ਵਲ ਧਿਆਨ ਉਚੇਚੇ ਤੌਰ ਤੇ ਦੇਂਦਿਆਂ ਜਿਥੇ ਆਪੋ ਆਪਣੇ ਪਰਵਾਰਾਂ ਦੀ ਸੰਭਾਲ ਵਲ ਫੌਰੀ ਧਿਆਨ ਦੇਣ, ਉਥੇ ਇੱਕਠੇ ਹੋ ਕੇ ਵੀ ਅਤੇ ਵਿਅਕਤੀ ਗਤ ਤੌਰ ਤੇ ਵੀ ਦਿਸਨ ਨੂੰ ਇਸ ਛੋਟੀ ਜਿਹੀ ਗੱਲ ਵਲ ਛੇਤੀ ਤੋਂ ਛੇਤੀ ਧਿਆਨ ਦੇ ਕੇ ਇਸ ਨੂੰ ਰੋਕਣ ਲਈ ਯੋਗ ਉਪਰਾਲੇ ਕਰਨ। ਸੇਵਕਾਂ ਦੀ ਇਹੋ ਅਰਦਾਸ ਹੈ, ਇਹੋ ਪ੍ਰਾਰਥਨਾ ਹੈ।

# ਨੋਟ

1. ਪੰਜਵੀ ਕਲਾਸ ਤਕ ਦੇ ਵਿਦਿਆਰਥੀ ਆਮ ਕਰਕੇ ਦਸਤਾਰ ਨਹੀ ਸਜਾ ਸਕਦੇ ਇਸ ਲਈ ਇਸ ਉਮਰ ਤਕ ਦੇ ਵਿਦਿਆਰਥੀਆਂ ਨੂੰ ਪੱਟਕਾ ਜਾਂ ਛੋਟੀ ਦਸਤਾਰ ਬੰਨ੍ਹ ਲੈਣ ਦੀ ਆਗਿਆ ਹੋਣੀ ਚਾਹੀਦੀ ਹੈ। ਇਸ ਤੋਂ ਵਡੀ ਕਲਾਸ ਦੇ ਬਚਿਆਂ ਲਈ ਦਸਤਾਰ ਸਜਾਉਣਾ ਬੜਾ ਜ਼ਰੂਰੀ ਹੈ। ਖਾਸ ਕਰਕੇ ਖਾਲਸਾ ਸਕੂਲਾਂ ਦੇ ਪ੍ਰਬੰਧਕ, ਅਧਿਆਪਕ ਜੇ ਥੁਹੜਾ ਜਿਹਾ ਧਿਆਨ ਇਸ ਪਾਸੇ ਕਰ ਲੈਣ ਤਾਂ ਵਿਦਿਆਰਥੀਆਂ ਵਿਚ ਦਸਤਾਰ ਸਜਾਉਣ ਦੀ ਆਦਤ ਸਕੂਲਾਂ ਵਿਚ ਹੀ ਪੱਕ ਸਕਦੀ ਹੈ।
2. ਵਿਦਿਆਰਥੀਆਂ ਵਿਚ ਚੰਗੀ ਦਸਤਾਰ ਸਜਾਉਣ ਵਾਲੇ ਨੂੰ ਇਨਾਮ ਆਦਿ ਦੇ ਕੇ ਉਤਸ਼ਾਹਤ ਕਰਦੇ ਰਹਿਣ ਨਾਲ ਬਾਕੀ ਹੋਰ ਵਿਦਿਆਰਥੀਆਂ ਵਿਚ ਵੀ ਦਸਤਾਰ ਸਜਾਉਣ ਅਤੇ ਦਸਤਾਰ ਚੰਗੀ ਤਰ੍ਹਾਂ ਸਜਾਉਣ ਨੂੰ ਪ੍ਰੇਰਤ ਕਰਦਾ ਹੈ ਤੇ ਇਹ ਨੰਗੇ ਕੇਸੀ ਫਿਰਨ ਦੀ ਭੈੜੀ ਆਦਤ ਸ਼ੁਰੂ ਵਿਚ ਹੀ ਜਿਥੇ ਦਬ ਸਕਦੀ ਹੈ ਉਥੇ ਦਸਤਾਰ ਸਜਾਉਣ ਦੀ ਆਦਤ ਪੈ ਸਕਦੀ ਹੈ, ਪੱਕ ਸਕਦੀ ਹੈ।
3. ਇਸੇ ਤਰ੍ਹਾਂ ਬਚੀਆਂ ਨੂੰ ਸ਼ੁਰੂ ਤੋਂ ਹੀ ਦੁਪੱਟੇ ਨਾਲ ਕੇਸ ਢੱਕ ਕੇ ਰਖਣ ਦੀ ਆਦਤ ਘਰ ਤੋਂ ਅਤੇ ਸਕੂਲ ਤੋਂ ਪੈਣ ਨਾਲ ਹੀ ਫਰਕ ਪੈ ਜਾਂਦਾ ਹੈ।
4. ਬਚੇ ਬਚੀਆਂ ਨੂੰ ਸ਼ੁਰੂ ਤੋਂ ਹੀ ਨੰਗੇ ਕੇਸੀ ਨਾਂਹ ਫਿਰਨ, ਨਾਂਹ ਨੰਗੇ ਕੇਸੀ ਜੰਗਲ ਪਾਣੀ ਜਾਣ ਅਤੇ ਖਾਣ ਪੀਣ ਤੋਂ ਰੋਕਣਾ ਜਿਥੇ ਸ਼ੁਰੂ ਵਿਚ ਮਾਪਿਆਂ ਦਾ ਜਰੂਰੀ ਫਰਜ਼ ਬਣਦਾ ਹੈ ਉਥੇ ਉਨ੍ਹਾਂ ਨੂੰ ਇਹ ਦ੍ਰਿੜ੍ਹ ਕਰਾਉਣਾ ਵੀ ਬਣਦਾ ਹੈ ਕਿ ਗੰਦੇ-ਮੰਦੇ-ਜੂਠੇ ਹੱਥ ਕੇਸਾਂ ਨੂੰ ਨਾਂਹ ਲਾਉਣ। ਕਿਉਂਕਿ ਸਾਡੇ ਲਈ ਇਹ 'ਇਹ ਗੁਰੂ ਕੀ ਮੋਹਰ' ਹਨ।

5. ਕੇਸਾਂ ਨੂੰ ਕੰਘਾ ਕਰਦਿਆਂ ਜੋ ਕੇਸ ਝੜ ਕੇ ਕੰਘੇ ਨਾਲ ਆ ਜਾਂਦੇ ਹਨ, ਉਨ੍ਹਾਂ ਨੂੰ ਥੱਲੇ-ਹੇਠਾਂ ਗੰਦੀਆਂ ਥਾਵਾਂ ਤੇ ਨਾਂਹ ਸੁਟਿਆ ਜਾਏ। ਸਿਆਣੇ ਸੂਝਵਾਨ ਸਿੰਘ ਇਨ੍ਹਾਂ ਕੇਸਾਂ ਨੂੰ ਆਪਣੇ ਘਰ ਦੇ ਇਕ ਦਰਵਾਜੇ ਪਿਛੇ ਲਟਕਾਏ ਥੈਲ ਵਿਚ ਪਾ ਦੇਂਦੇ ਹਨ ਅਤੇ ਕੁਝ ਚਿਰ ਮਗਰੋਂ ਉਨ੍ਹਾਂ ਨੂੰ ਜਲ ਪ੍ਰਵਾਹ ਕਰ ਦੇਂਦੇ ਹਨ ਜਾਂ ਸਸਕਾਰ ਕਰ ਦੇਂਦੇ ਦੇਖੇ ਹਨ।

6. ਸਾਡੇ ਲਈ ਕੰਘਾ ਇਕ ਕਕਾਰ ਹੈ ਜੋ ਹਰ ਵੇਲੇ ਕੇਸਾਂ ਵਿਚ ਰਹਿਣਾ ਜਰੂਰੀ ਹੈ। ਹਰ ਇਕ ਸਿਖ ਦੇ ਸਿਰ ਵਿਚ ਆਪਣਾ ਕੰਘਾ (ਲਕੜ ਦਾ) ਹੋਣਾ ਇਸ ਲਈ ਵੀ ਜਰੂਰੀ ਹੈ ਤਾਂ ਜੁ ਉਹ ਉਸੇ ਹੀ ਕੰਘੇ ਨਾਲ ਕੇਸ ਸਾਫ ਕਰੇ। ਦੂਜੇ ਦੇ ਕੰਘੇ-ਕੰਘੀਆਂ ਨਾ ਵਰਤੇ। ਜੇ ਕਿਸੇ ਦੇ ਸਿਰ ਵਿਚ ਸੀਕਰੀ (ਕਰ) ਹੈ ਜਾਂ ਸਕਿਨ (ਚਮੜੀ ਦਾ) ਰੋਗ ਹੈ, ਫੋੜੇ ਫਿਨਸੀਆਂ ਹਨ ਜਾਂ ਜੂੰਆਂ ਆਦਿ ਪਈਆਂ ਹਨ ਤਾਂ ਉਸ ਸਿਰ ਵਿਚ ਫਿਰਨ ਵਾਲੀ ਕੰਘੀ ਨੂੰ ਜੇ ਕੋਈ ਦੂਸਰਾ ਅਰੋਗ ਸਿਰ ਵਾਲਾ ਆਪਣੇ ਕੇਸਾਂ ਵਿਚ ਫੇਰੇਗਾ ਤਾਂ ਇਹ ਛੂਤ ਦੇ ਰੋਗ ਉਸ ਦੇ ਸਿਰ ਵਿਚ ਹੋ ਸਕਣ ਦੀ ਸੰਭਾਵਨਾ ਹੁੰਦੀ ਹੈ। ਇਸ ਲਈ ਕਿਸੇ ਦਾ ਵਰਤਿਆ ਕੰਘਾ ਆਪਣੇ ਪਵਿਤਰ ਕੇਸਾਂ ਵਿਚ ਕਦੀ ਨਾ ਫੇਰੋ। ਆਪਣੇ ਕੇਸਾਂ ਵਿਚ ਕੇਵਲ ਆਪਣੇ ਨਵੇਕਲੇ ਰਖੇ ਕੰਘੇ ਨਾਲ ਹੀ ਕੇਸ ਸਾਫ ਕਰੋ। ਆਪਣਾ ਕੰਘਾ ਨਾ ਕਿਸੇ ਨੂੰ ਦਿਓ ਅਤੇ ਨਾਂਹ ਹੀ ਕਿਸੇ ਦਾ ਕੰਘਾ ਆਪ ਵਰਤੋ।

7. ਇਸ ਤਰ੍ਹਾਂ ਹਰ ਮਹੀਨੇ ਛਪਣ ਵਾਲੇ ਟ੍ਰੈਕਟ 40/- ਰੁ. ਸੈਂਕੜਾ ਦੇ ਹਿਸਾਬ (ਡਾਕ ਖਰਚ ਸਮੇਤ) ਮਾਇਆ ਮਨੀਆਰਡਰ ਜਾ ਬੈਂਕ ਡਰਾਫਟ ਰਾਹੀਂ ਹੇਠਲੇ ਪਤੇ ਉਤੇ ਭੇਜ ਕੇ ਮੰਗਵਾਕੇ ਪ੍ਰਚਾਰ ਹਿਤ ਸੰਗਤਾਂ ਵਿਚ ਵੰਡੇ ਜਾ ਸਕਦੇ ਹਨ :-

ਸ੍ਰ: ਦੀਦਾਰ ਸਿੰਘ C-129 ਵਿਕਾਸ ਕਾਲੋਨੀ (ਕੋਲਾਂ ਵਾਲਾ ਟੋਭਾ) ਪਟਿਆਲਾ - 147 001

8. ਮਨੀਆਰਡਰ ਕੂਪਨ ਤੇ ਆਪਣਾ ਨਾਂ ਪਤਾ ਲਿਖਣਾ ਨਾ ਭੁਲੋ ਜੀ।